# ਪੰਜਾਬ ਵਿੱਚ ਸਿੱਖ ਸੰਸਥਾਵਾਂ ਦਾ ਨਿਘਾਰ

ਡਾਕਟਰ ਜਗਜੀਤ ਸਿੰਘ*

ਇਸ ਸੈਮੀਨਾਰ ਵਿੱਚ ਉਠਾਏ ਮੁਦਿਆਂ ਤੋਂ ਇੱਕ ਗੱਲ ਸਪਸ਼ਟ ਹੈ ਕਿ ਸਿੱਖ ਸੰਸਥਾਵਾਂ ਵਿੱਚ ਅਵੱਸ਼ ਨਿਘਾਰ ਆਇਆ ਹੈ। ਭਾਵੇਂ ਇਹ ਸੰਸਥਾਵਾਂ ਧਾਰਮਿਕ ਹਨ, ਚਾਹੇ ਵਿਦਿਅਕ, ਭਾਈਚਾਰਕ ਜਾਂ ਰਾਜਨੀਤਕ, ਸਾਰੀਆਂ ਸਿੱਖ ਸੰਸਥਾਵਾਂ ਦਾ ਮੂਲ ਆਧਾਰ ਹੈ, ਗੁਰੂ ਦਾ ਸਿੱਖ, ਜਿਸ ਨੇ ਇਨ੍ਹਾਂ ਸੰਸਥਾਵਾਂ ਰਾਹੀਂ ਸਿੱਖ ਧਰਮ ਅਤੇ ਸਿੱਖ ਕੌਮ ਦੀ ਸੇਵਾ ਕਰਨੀ ਹੈ, ਇਸ ਦੇ ਵਕਾਰ ਨੂੰ ਉੱਚਾ ਕਰਨਾ ਹੈ ਅਤੇ ਸੰਸਾਰ ਵਿੱਚ ਵਿਚਰਨਾ ਹੈ।

ਸੰਸਥਾਵਾਂ ਚਾਹੇ ਧਾਰਮਿਕ ਹੋਣ ਚਾਹੇ ਵਿਦਿਅਕ, ਸੰਸਥਾਵਾਂ ਦਾ ਸੰਚਾਲਨ ਅਤੇ ਨਿਰਮਾਣ ਕਰਨ ਵਾਲੇ ਵਿਅਕਤੀ ਹੀ ਗੁਰੂ ਬਖ਼ਸ਼ਸ਼ ਸਦਕਾ, ਆਪਣੇ ਕਿਰਦਾਰ ਰਾਹੀਂ ਆਪਣੇ ਸ਼ਖ਼ਸੀ ਗੁਣਾ ਕਾਰਨ, ਆਪਣੀ ਯੋਗਤਾ ਕਾਰਨ ਕਿਸੇ ਸੰਸਥਾ ਦਾ ਉਥਾਨ ਵੀ ਕਰ ਸਕਦੇ ਹਨ ਅਤੇ ਇਸ ਤੋਂ ਵਿਪਰੀਤ ਉਸ ਨੂੰ ਨਿਘਾਰ ਵੱਲ ਵੀ ਲਿਜਾ ਸਕਦੇ ਹਨ। ਦੂਜੀ ਮਹੱਤਵਪੂਰਨ ਗੱਲ ਹੁੰਦੀ ਹੈ ਧਰਮ, ਸਮਾਜ ਅਤੇ ਦੇਸ਼ ਵਿੱਚ ਵਿਆਪਕ ਵਾਤਾਵਰਣ, ਸਮਾਂ ਅਤੇ ਹਾਲਾਤ। ਪਰ ਚੰਗੇ ਜਾਂ ਮਾੜੇ ਹਾਲਾਤ ਹੀ ਤਾਂ ਕਿਸੇ ਵਿਅਕਤੀ ਲਈ ਪਰਖ ਦੀ ਘੜੀ ਹੁੰਦੇ ਹਨ। ਅਣਸੁਖਾਵੇਂ ਹਾਲਾਤ ਦੇ ਮੇਚ ਆ ਸਕਣਾ ਜਾਂ ਨਾਹ ਆ ਸਕਣਾ ਹੀ ਇਨਸਾਨ ਦੀ ਵੱਡਤਣ ਜਾਂ ਕਮਜ਼ੋਰੀ ਦਾ ਚਿੰਨ੍ਹ ਹੁੰਦਾ ਹੈ। ਇਸ ਪਰਚੇ ਵਿੱਚ ਕੇਵਲ ਧਾਰਮਿਕ ਸਿੱਖ ਸੰਸਥਾਵਾਂ ਨੂੰ ਹੀ ਵਿਚਾਰ ਦਾ ਵਿਸ਼ਾ ਬਣਾਇਆ ਗਿਆ ਹੈ।

ਜਿਵੇਂ ਪਹਿਲਾਂ ਕਿਹਾ ਹੈ ਸੰਸਥਾਵਾਂ ਦੀ ਮਾਨਤਾ ਜਾਂ ਨਿਘਾਰ ਦਾ ਆਧਾਰ ਹੈ, ਗੁਰੂ ਦਾ ਸਿੱਖ। ਸਿੱਖ ਦੀ ਪਰਿਭਾਸ਼ਾ ਕੀ ਹੈ ? ਇਤਿਹਾਸਕ ਤੌਰ ਤੇ ਦਸ ਗੁਰੂ ਸਾਹਿਬਾਨ ਅਤੇ ਗੁਰੂ ਗ੍ਰੰਥ ਸਾਹਿਬ ਨੂੰ ਮੰਨਣ ਵਾਲੇ ਵਿਅਕਤੀ ਨੂੰ ਸਿੱਖ ਕਿਹਾ ਗਿਆ ਹੈ। 1925 ਦੇ ਗੁਰਦੁਆਰਾ ਐਕਟ ਅਨੁਸਾਰ ਸਿੱਖ ਉਹ ਹੈ ਜੋ ਸਿੱਖ ਧਰਮ ਦਾ ਪੈਰੋਕਾਰ ਹੈ ਅਤੇ ਜੋ ਐਲਾਨ ਕਰੇ ਕਿ "ਮੈਂ ਸਿੱਖ ਹਾਂ, ਗੁਰੂ ਗ੍ਰੰਥ ਸਾਹਿਬ ਵਿੱਚ ਵਿਸ਼ਵਾਸ਼ ਰੱਖਦਾ ਹਾਂ, ਦਸ ਗੁਰੂ ਸਾਹਿਬਾਨ ਨੂੰ ਮੰਨਦਾ ਹਾਂ ਅਤੇ ਮੇਰਾ ਹੋਰ ਕੋਈ ਧਰਮ ਨਹੀਂ।" ਦਿੱਲੀ ਸਿੱਖ ਗੁਰਦੁਵਾਰਾ ਐਕਟ, ਜੋ 1971 ਵਿੱਚ ਪਾਰਲੀਮੈਂਟ ਵਲੋਂ ਪਾਸ ਕੀਤਾ ਗਿਆ ਉਸ ਅਨੁਸਾਰ ਕੇਵਲ ਕੇਸਾਧਾਰੀ ਹੀ ਸਿੱਖ ਹੋ ਸਕਦਾ ਹੈ। ਉਸ ਦਾ ਦਸ ਗੁਰੂ ਸਾਹਿਬਾਨ ਅਤੇ ਗੁਰੂ ਗ੍ਰੰਥ ਸਾਹਿਬ ਵਿੱਚ ਵਿਸ਼ਵਾਸ ਹੋਵੇ ਅਤੇ ਉਹ ਉਨ੍ਹਾਂ ਦੇ ਉਪਦੇਸ਼ਾਂ ਨੂੰ ਕਮਾਉਂਦਾ ਹੋਵੇ। ਸਿੱਖ ਦੀ ਇਸ ਪਰਿਭਾਸ਼ਾ ਵਿੱਚ ਸਹਿਜਧਾਰੀ ਸ਼ਾਮਲ ਨਹੀਂ ਹਨ। ਨਿਰਣਾ ਕਰਨ ਵਾਲੀ ਪਹਿਲੀ ਮੂਲ ਅਤੇ ਮਹੱਤਵਪੂਰਣ ਗੱਲ ਸਿੱਖ ਦੀ ਸਹੀ ਪਰਿਭਾਸ਼ਾ ਨੂੰ ਸਿੱਕੇ ਬੰਦ ਕਰਨਾ ਹੈ। ਸਿੱਖ ਪਰਿਵਾਰ ਵਿੱਚ ਜਨਮ ਲੈਣ ਨਾਲ ਕੋਈ ਸਿੱਖ ਨਹੀਂ ਬਣ ਜਾਂਦਾ, ਸਿੱਖੀ ਧਾਰਨ ਕਰਨੀ ਪੈਂਦੀ ਹੈ। ਪਹਿਲਾਂ ਸਿੱਖ ਬਣਨ ਲਈ ਗੁਰੂ ਤੋਂ ਚਰਨ ਪਾਹੁਲ ਲੈਣੀ ਹੁੰਦੀ ਸੀ ਪਰ 1699 ਦੀ ਵਿਸਾਖੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਬਾਣੀ ਦੇ ਪਾਠ ਰਾਹੀਂ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕੀਤਾ ਅਤੇ ਖਾਲਸੇ ਦੀ ਸਿਰਜਨਾ ਕੀਤੀ ਅਤੇ ਪੰਜ ਪਿਆਰਿਆਂ ਰਾਹੀਂ ਇਹ ਮਰਿਯਾਦਾ ਪੱਕੇ ਤੌਰ ਤੇ ਬੰਨ੍ਹ ਦਿੱਤੀ। ਇਸ ਬਾਰੇ ਕਿਸੇ ਸ਼ੰਕੇ ਦੀ ਗੁਜਾਇਸ਼ ਨਹੀਂ। ਰਹਿਤਨਾਮਿਆਂ ਅਤੇ ਸਿੱਖ ਪਰੰਪਰਾ ਅਨੁਸਾਰ ਜੋ ਕੇਸ ਦਾਹੜੀ ਤਾਂ ਰੱਖਦਾ ਹੈ ਪਰ ਅੰਮ੍ਰਿਤਪਾਨ ਨਹੀਂ ਕਰਦਾ, ਉਹ ਭੇਖਧਾਰੀ ਸਿੱਖ

* # 25, Phase VII, Mohali

ਹੈ। ਅੰਮ੍ਰਿਤ ਦੇ ਨਾਲ ਗੁਰੂ ਮਹਾਰਾਜ ਨੇ ਅੰਦਰਲੀ ਅਤੇ ਬਾਹਰਲੀ ਰਹਿਤ ਦੇ ਪਾਲਨ ਦਾ ਉਲੇਖ ਕੀਤਾ - ਬਾਹਰਲੀਆਂ ਰਹਿਤਾਂ ਦਾ ਆਪ ਜੀ ਸਭ ਨੂੰ ਧਿਆਨ ਹੈ - ਪੰਜ ਕਕਾਰ ਧਾਰਨ ਕਰਨੇ ਨਿਤਨੇਮੀ ਹੋਣਾ, ਕਿਰਤ ਕਰਨੀ, ਈਮਾਨਦਾਰ ਹੋਣਾ ਤੇ ਪਰਉਪਕਾਰੀ ਹੋਣਾ ਅਤੇ ਕੁਰਹਿਤਾਂ ਤੋਂ ਦੂਰ ਰਹਿਣਾ। ਅੰਦਰਲੀ ਰਹਿਤ ਗੁਰੂ ਨਾਨਕ ਦੇਵ ਜੀ ਤੋਂ ਹੀ ਪਰਪੱਕ ਕੀਤੀ ਗਈ "ਨਾਨਕ ਕੇ ਘਰੁ ਕੇਵਲ ਨਾਮ" ਸਾਡਾ ਮੂਲ ਸੰਕਲਪ ਹੈ। ਨਾਮ ਅਤੇ ਸ਼ਬਦ ਰਾਹੀਂ ਆਤਮਕ ਜੀਵਨ ਦਾ ਅਨੁਭਵ ਸਾਡਾ ਲਕਸ਼ ਹੈ। ਏਸ ਲਈ ਗੁਰੂ ਰਾਮਦਾਸ ਜੀ ਨੇ ਸਿੱਖ ਦੀ ਪਰਿਭਾਸ਼ਾ ਇਹ ਦੱਸੀ ਹੈ ਕਿ ਸਿੱਖ ਉਹ ਹੈ ਜੋ ਅੰਮ੍ਰਿਤ ਵੇਲੇ ਨਾਮ ਜਪਦਾ ਹੈ :-

ਗੁਰੂ ਸਤਿਗੁਰ ਕਾ ਜੋ ਸਿਖ ਅਖਾਏ,
ਸੋ ਭਲਕੇ ਉਠ ਹਰਿ ਨਾਮ ਧਿਆਵੈ॥

ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਪਰਿਭਾਸ਼ਾ ਵਿੱਚ ਇਸ ਪੱਖ ਨੂੰ ਪਹਿਲ ਦਿਤੀ ਅਤੇ ਫੁਰਮਾਇਆ :-

ਆਤਮ ਰਸ ਜਿਹ ਜਾਨਹੀ ਸੋ ਹੈ ਖਾਲਸ ਦੇਵ॥
ਪ੍ਰਭ ਮਹਿ ਮੋ ਮੈ ਤਾਸ ਮਹਿ ਰੰਚਕ ਨਾਹਨ ਭੇਵ॥

ਐਸੇ ਉਚੇ ਸਿੱਖ ਆਚਰਨ ਵਾਲੇ ਵਿਅਕਤੀ ਨੂੰ ਹੀ ਗੁਰੂ ਨੇ ਪਿਆਰ ਕੀਤਾ, ਉਸ ਨੂੰ ਆਪਣਾ ਰੂਪ ਸਰੂਪ ਬਖ਼ਸ਼ਿਆ, ਉਸ ਲਈ ਕੁਰਬਾਨੀਆਂ ਕੀਤੀਆਂ, ਸਰਬੰਸ ਵਾਰਿਆ ਅਤੇ ਐਸੇ ਆਚਰਨ ਵਾਲੇ ਗੁਰਸਿੱਖਾਂ ਨੇ ਆਪਣਾ ਤਨ, ਮਨ, ਧਨ ਗੁਰੂ ਨੂੰ ਸੌਂਪ ਦਿੱਤਾ। ਐਸੇ ਸਿੱਖੀ ਦੀ ਸ੍ਵੈ-ਅਰਾਧਨਾ ਲਈ ਸੰਗਤ ਅਤੇ ਪੰਗਤ ਹੋਂਦ ਵਿੱਚ ਆਈ, ਧਰਮਸ਼ਾਲ ਬੰਨੀ ਗਈ ਜਿਸ ਨੇ ਗੁਰੂ ਅਸਥਾਨ ਗੁਰਦੁਵਾਰੇ ਦਾ ਰੂਪ ਧਾਰਨ ਕੀਤਾ। ਇਸ ਤਰ੍ਹਾਂ ਗੁਰਦੁਵਾਰਾ ਸਾਡੀ ਪਹਿਲੀ ਧਾਰਮਿਕ ਸੰਸਥਾ ਹੈ ਜਿਥੋਂ ਗੁਰੂ ਉਦੇਸ਼ਾਂ ਦਾ ਅਭਿਆਸ ਅਤੇ ਸੰਚਾਰ ਹੋਣਾ ਹੈ। ਕਰਤਾਰਪੁਰ ਵਿਖੇ ਗੁਰੂ ਨਾਨਕ ਦੇਵ ਜੀ ਨੇ ਧਰਮਸ਼ਾਲ ਬੰਨੀ। ਗੁਰੂ ਅਰਜਨ ਦੇਵ ਜੀ ਰਾਹੀਂ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਸਿਰਜਨਾ ਹੋਈ। ਸਮੇਂ ਨਾਲ ਥਾਂ ਪਰ ਥਾਂ ਗੁਰਅਸਥਾਨ ਕਾਇਮ ਹੋਏ ਜੋ ਸਿੱਖ ਦੇ ਅਧਿਆਤਮਕ ਅਭਿਆਸ ਅਤੇ ਭਾਈਚਾਰਕ ਜੀਵਨ ਦਾ ਕੇਂਦਰ ਬਣੇ। ਜਦ ਤੱਕ ਇਨ੍ਹਾਂ ਗੁਰਦੁਵਾਰਿਆਂ ਦੀ ਸੇਵਾ ਸੰਭਾਲ ਕਥਨੀ ਕਰਨੀ ਵਾਲੇ ਸਿੱਖਾਂ ਪਾਸ ਰਹੀ, ਸਿੱਖ ਆਦਰਸ਼ ਦੀ ਪੂਰਤੀ ਹੁੰਦੀ ਰਹੀ। ਪਰ 18ਵੀਂ ਅਤੇ 19ਵੀਂ ਸਦੀ ਵਿੱਚ ਸਿੱਖ ਆਪਣੀ ਹੋਂਦ ਕਾਇਮ ਰੱਖਣ ਲਈ ਹੀ ਜੂਝਦੇ ਰਹੇ, ਗੁਰਦੁਵਾਰਿਆਂ ਦੀ ਸੰਭਾਲ ਐਸੇ ਪੁਰਸ਼ਾਂ ਪਾਸ ਆ ਗਈ ਜਿਨ੍ਹਾਂ ਨੂੰ ਅਸੀਂ ਮਹੰਤ ਕਹਿੰਦੇ ਹਾਂ। ਇਹ ਸਿੱਖ ਆਚਰਣ ਤੋਂ ਗਿਰ ਕੇ ਨਿੱਜੀ ਅਯਾਸ਼ੀ ਵਿੱਚ ਰੁਝ ਗਏ। ਸਿੱਖੀ ਦੇ ਕੇਂਦਰ ਨਾਮ ਬਾਣੀ ਦੇ ਕੇਂਦਰ ਨਾ ਰਹੇ, ਸਗੋਂ ਵਿਭਚਾਰ ਦੇ ਕੇਂਦਰ ਬਣ ਗਏ। ਨਤੀਜੇ ਵਜੋਂ ਅਕਾਲੀ ਮੋਰਚੇ ਲਗੇ ਬੜੀਆਂ ਕੁਰਬਾਨੀਆਂ ਪਿਛੋਂ 1925 ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਂਦ ਵਿੱਚ ਆਈ ਅਤੇ ਸਾਰੇ ਇਤਿਹਾਸਕ ਗੁਰਦੁਵਾਰਿਆਂ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਅਧੀਨ ਹੋ ਗਿਆ।

ਸੋਚਿਆ ਇਹ ਜਾਂਦਾ ਸੀ ਕਿ ਸ਼੍ਰੋਮਣੀ ਕਮੇਟੀ ਦੇ ਬਣ ਜਾਣ ਉਪਰੰਤ ਸਭ ਕੁਝ ਗੁਰੂ ਆਸ਼ੇ ਅਨੁਕੂਲ ਹੋ ਜਾਵੇਗਾ। ਬਹੁਤ ਕੁਝ ਹੋਇਆ ਵੀ। ਗੁਰਦੁਵਾਰਿਆਂ ਵਿੱਚ ਗੁਰੂ ਮਰਿਯਾਦਾ ਅਨੁਸਾਰ ਨਿਤਨੇਮ, ਕਥਾ, ਕੀਰਤਨ ਹੋਣ ਲੱਗੇ। ਗੁਰਦੁਵਾਰਿਆਂ ਵਿੱਚੋਂ ਮਨਮਤ ਦੀ ਮਰਿਆਦਾ ਦੂਰ ਕੀਤੀ ਗਈ। ਗੁਰਦਵਾਰਿਆਂ ਦਾ ਪ੍ਰਬੰਧ ਗੁਰਸਿੱਖਾਂ ਦੀਆਂ ਕਮੇਟੀਆਂ ਦੇ ਹੱਥ ਵਿੱਚ ਆ ਗਿਆ ਪਰ ਹੌਲੀ ਹੌਲੀ ਗੁਰਦਵਾਰਾ ਸਾਹਿਬ ਤੋਂ ਉਹ ਉਤਸ਼ਾਹ ਅਤੇ ਪ੍ਰੇਰਨਾ ਮਿਲਣੀ ਘੱਟਦੀ ਗਈ ਜਿਸ ਦੀ ਸਿੱਖ ਪੰਥ ਨੂੰ ਆਸ ਸੀ। ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅਤੇ ਇਸ ਨਾਲ ਸੰਬਧਿਤ ਧਰਮ ਪ੍ਰਚਾਰ ਕਮੇਟੀ ਅਤੇ ਗੁਰਦੁਵਾਰਾ ਸਾਹਿਬਾਨ ਅਤੇ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਤੋਂ ਬਾਹਰ ਦੇ ਗੁਰਦੁਵਾਰਾ ਅਸਥਾਨ, ਸਭਨਾ ਵਿੱਚ ਸਮੁੱਚੇ ਤੌਰ ਤੇ ਇਹ ਘਾਟ ਮਹਿਸੂਸ ਕੀਤੀ ਜਾ ਰਹੀ ਹੈ :-

1. ਸਿੱਖ ਗੁਰਦਵਾਰਿਆਂ ਦੀਆਂ ਪ੍ਰਬੰਧਕ ਕਮੇਟੀਆਂ ਅਤੇ ਵਿਸ਼ੇਸ਼ ਤੌਰ ਤੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧਕ ਤੇ ਮੈਂਬਰ ਸਿਦਕੀ ਸਿੱਖ ਹੋਣੇ ਚਾਹੀਦੇ ਸੀ ਜਿਨ੍ਹਾਂ ਦਾ ਨਿੱਜੀ ਜੀਵਨ ਉਚਾ ਸੁੱਚਾ ਹੋਵੇ, ਗੁਰੁ ਵਿੱਚ ਪੂਰਨ ਪ੍ਰਤੀਤੀ ਹੋਵੇ, ਸਿੱਖ ਕਿਰਦਾਰ ਹੋਵੇ, ਨਾਮ ਬਾਣੀ ਰਸੀਆ ਹੋਵੇ , ਸਿੱਖੀ ਪ੍ਰਫੁਲਤ ਕਰਨ ਦਾ ਅੰਦਰ ਚਾਹ ਤੇ ਉਤਸ਼ਾਹ ਹੋਵੇ ਅਤੇ ਕੁਰਬਾਨੀ ਦਾ ਮਾਦਾ ਹੋਵੇ। ਪਰ ਅੱਜ ਇਹ ਸਾਰਾ ਪ੍ਰਬੰਧਕੀ ਢਾਂਚਾ ਹੀ ਵਿਗੜ ਗਿਆ ਹੈ।

ਇਸ ਦੇ ਮੁਖ ਕਾਰਨ ਇਹ ਹਨ :-

ਇਲੈਕਸ਼ਨ ਜਾਂ ਵੋਟਾਂ ਰਾਹੀਂ ਗੁਰਦਵਾਰਾ ਪ੍ਰਬੰਧ ਦੀ ਚੋਣ। ਰਾਜਸੀ ਚੋਣਾਂ ਵਿੱਚ ਜੋ ਘਟੀਆ ਤਰੀਕੇ ਵਰਤੇ ਜਾਂਦੇ ਹਨ, ਪੈਸਾ, ਸ਼ਰਾਬ ਅਤੇ ਹੋਰ ਨੀਵੇਂ ਦਰਜੇ ਦੀਆਂ ਹਰਕਤਾਂ ਹੁੰਦੀਆਂ ਹਨ, ਉਹ ਸਭ ਕੁਝ ਗੁਰਦਵਾਰਿਆਂ ਦੇ ਪ੍ਰਬੰਧਕਾਂ ਦੀ ਚੌਣ ਸਮੇਂ ਵੀ ਵੇਖਿਆ ਜਾ ਸਕਦਾ ਹੈ। ਸਿੱਖ ਮਰਿਆਦਾ ਵਿੱਚ ਉਚਾ ਸੁੱਚਾ ਕਿਰਦਾਰ, ਨਾਮ ਬਾਣੀ ਅਤੇ ਸੇਵਾ ਸਿਮਰਨ ਨੂੰ ਮੁਖ ਰੱਖ ਕੇ ਉਚੀ ਸੇਵਾ ਬਖ਼ਸ਼ੀ ਜਾਂਦੀ ਸੀ। ਵੋਟਾਂ ਰਾਹੀਂ ਚੋਣ ਸਿੱਖ ਪਰੰਪਰਾ ਅਨੁਸਾਰ ਨਹੀਂ ਹੈ। ਨਾਂ ਹੀ ਇਸ ਨੂੰ ਪਿਤਾ ਪੁਰਖੀ ਹੱਕ ਸਮਝਿਆ ਜਾਂਦਾ ਸੀ। ਗੁਰੂ ਨਾਨਕ ਦੇਵ ਜੀ ਨੇ ਗੁਰੂ ਗੱਦੀ ਬਖ਼ਸ਼ਿਸ਼ ਕਰਨ ਲਗਿਆਂ ਪੁੱਤਰਾਂ ਨੂੰ ਯੋਗ ਨਹੀਂ ਸਮਝਿਆ, ਇਕ ਸੇਵਕ ਦੀ ਸੇਵਾ ਅਤੇ ਸਿਮਰਨ ਅਵਸਥਾ ਨੂੰ ਮੁਖ ਰੱਖ ਕੇ ਗੁਰਗੱਦੀ ਦੀ ਜ਼ੁੰਮੇਂਵਾਰੀ ਸੌਂਪੀ। ਦੂਜੀ ਪਾਤਸ਼ਾਹੀ ਨੇ ਵੀ ਐਸਾ ਹੀ ਕੀਤਾ। ਨਵਾਬ ਕਪੂਰ ਸਿੰਘ ਨੂੰ ਨਵਾਬੀ ਦੀ ਇਸ ਪਰੰਪਰਾ ਅਨੁਸਾਰ ਹੀ ਬਖ਼ਸ਼ਿਸ਼ ਹੋਈ। ਪੰਜ ਪਿਆਰੇ ਵੋਟਾਂ ਰਾਹੀਂ ਨਹੀਂ ਚੁਣੇ ਗਏ ਪਰ ਮੌਜੂਦਾ ਸਥਿਤੀ ਇਹ ਹੈ ਕਿ ਸਭ ਗੁਰਦੁਵਾਰਾ ਪ੍ਰਬੰਧਕ - ਸ਼੍ਰੋਮਣੀ ਕਮੇਟੀ ਦੇ ਮੈਂਬਰ ਸਭ ਵੋਟਾਂ ਰਾਹੀਂ ਚੁਣੇ ਜਾਂਦੇ ਹਨ ਅਤੇ ਇਨ੍ਹਾਂ ਚੋਣਾਂ ਵਿੱਚ ਸਿੱਖੀ ਕਿਰਦਾਰ, ਸਿੱਖੀ ਰਹਿਣੀ ਬਹਿਣੀ, ਨਾਮ ਬਾਣੀ ਅਨੁਭਵ, ਸਿੱਖੀ ਲਈ ਤੜਪ, ਸਿੱਖੀ ਲਈ ਕੁਰਬਾਨੀ ਸ਼ੁਭ ਚੰਗੇ ਗੁਣ ਤੇ ਅਮਲ ਪਿਛੇ ਰਹਿ ਜਾਂਦੇ ਹਨ, ਉਹ ਇਸ ਨੂੰ ਪਰਿਵਾਰਕ ਜਾਇਦਾਦ ਸਮਝਕੇ ਇਸ ਨੂੰ ਹੱਥੋਂ ਖੋਹਣਾ ਨਹੀਂ ਚਾਹੁੰਦੇ, ਇਸ ਨੂੰ ਬਰਕਰਾਰ ਰੱਖਣ ਲਈ ਹਰ ਤਰ੍ਹਾਂ ਦੇ ਹਥਕੰਡੇ ਵਰਤਣ ਤੋਂ ਸੰਕੋਚ ਨਹੀਂ ਕੀਤਾ ਜਾਂਦਾ।

2. ਪਤਨ ਦਾ ਦੂਜਾ ਵੱਡਾ ਕਾਰਨ ਇਹ ਹੈ, ਸਿੱਖ ਗੁਰਦਵਾਰਾ ਪੱਦਵੀ ਨੂੰ ਸਿਆਸੀ ਤਾਕਤ ਹਾਸਲ ਕਰਨ ਲਈ ਸਾਧਨ ਵਜੋਂ ਵਰਤਿਆ ਜਾਂਦਾ ਹੈ। ਪਹਿਲਾਂ ਸ਼੍ਰੋਮਣੀ ਕਮੇਟੀ ਦੇ ਮੈਂਬਰ ਫੇਰ ਐਮ ਐਲ ਏ, ਫੇਰ ਮਨਿਸਟਰ, ਐਸਾ ਟੀਚਾ ਰੱਖਣ ਵਾਲਾ ਮਨੁੱਖ ਧਰਮ ਦਾ ਆਪਣੇ ਨਿੱਜੀ ਹਿੱਤਾਂ ਲਈ ਸ਼ੋਸ਼ਣ ਕਰਦਾ ਹੈ। ਸ਼੍ਰੋਮਣੀ ਕਮੇਟੀ ਦੀਆ ਚੋਣਾਂ ਅਤੇ ਹੋਰ ਗੁਰਦਵਾਰਿਆਂ ਦੀਆਂ ਚੋਣਾਂ ਰਾਹੀਂ ਗਲਤ ਆਦਮੀਆਂ ਦੀ ਚੋਣ ਹੀ ਸਾਡੀ ਗਿਰਾਵਟ ਦਾ ਮੁੱਖ ਕਾਰਨ ਹੈ। ਇਸ ਦਾ ਅਸਰ ਦੂਜੀਆਂ ਸੰਸਥਾਵਾਂ ਤੇ ਪੈਣਾ ਵੀ ਕੁਦਰਤੀ ਹੈ।

3. ਗੁਰਦਵਾਰਾ ਸਾਹਿਬ ਵਿੱਚ ਸਭ ਤੋਂ ਸ੍ਰੇਸ਼ਠ ਵਸਤ 'ਗੁਰੂ ਗ੍ਰੰਥ ਸਾਹਿਬ ਜੀ' ਦਾ ਪ੍ਰਕਾਸ਼ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤ ਸਮਾਉਣ ਸਮੇਂ ਕੱਤਕ ਸੁੱਦੀ ਪੰਚਮੀ, ਸੰਮਤ 1675 ਨੂੰ ਗੁਰਿਆਈ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੌਂਪੀ। ਅਸੀਂ ਹਜ਼ੂਰੀ ਸਿੱਖ ਭਾਈ ਪ੍ਰਹਿਲਾਦ ਸਿੰਘ ਦੇ ਵਾਕ ਰੋਜ਼ ਦੁਹਰਾਉਂਦੇ ਹਾਂ :

'ਸਭ ਸਿੱਖਨ ਕੋ ਹੁਕਮ ਇਹ ਗੁਰੂ ਮਾਨਿਓ ਗ੍ਰੰਥ'

ਹਜ਼ੂਰੀ ਸਿੱਖ ਭਾਈ ਨੰਦ ਲਾਲ ਜੀ ਦਾ ਬਚਨ ਹੈ :

ਜੋ ਸਿੱਖ ਗੁਰ ਦਰਸ਼ਨ ਕੀ ਚਾਹ ਦਰਸ਼ਨ ਕਰੇ ਗ੍ਰੰਥ ਜੀ ਆਹ ॥
ਜੋ ਮੁਝ ਸਾਥ ਚਾਹੇ ਕਰ ਬਾਤ । ਗ੍ਰੰਥ ਜੀ ਪੜਹਿ ਬਿਚਾਰਹਿ ਸਾਥ ॥
ਮੇਰਾ ਰੂਪ ਗ੍ਰੰਥ ਜੀ ਜਾਨ । ਇਹ ਮਹ ਭੇਦ ਨ ਰੰਚ ਪਛਾਨ ॥

ਵਿਸਥਾਰ ਤੋਂ ਸੰਕੋਚ ਕਰਦੇ ਹੋਏ, ਆਓ ਅੰਦਰ ਝਾਤ ਮਾਰੀਏ ਕਿ ਕੀ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦਾ ਪੂਰਨ ਸਤਿਕਾਰ ਕਰਦੇ ਹਾਂ ? ਜਿਸ ਸਿੱਖ ਅੰਦਰ ਗੁਰੂ ਦੀ ਭੈ ਭਾਵਨਾ ਨਾ ਹੋਵੇ, ਗੁਰੂ ਦੀ ਹਜ਼ੂਰੀ ਦਾ ਅਨੁਭਵ ਨਾ ਹੋਵੇ, ਉਹ ਕੈਸਾ ਸਿੱਖ ਹੋ ਸਕਦਾ ਹੈ ? ਜੇ ਅੰਦਰ ਗੁਰੂ ਦੀ ਪ੍ਰਤੀਤ ਹੈ, ਗੁਰੂ ਦਾ ਡਰ ਹੈ, ਗੁਰੂ ਦਾ ਸਤਿਕਾਰ ਹੈ ਤਾਂ ਕਦੇ ਵੀ ਕੋਈ ਵੀ ਗ੍ਰੰਥੀ ਸਿੱਖ, ਕੋਈ ਮੋਹਰੀ, ਪ੍ਰਬੰਧਕ, ਪ੍ਰਚਾਰਕ ਰਾਗੀ - ਗ੍ਰੰਥੀ ਕੋਈ ਵੀ ਗੁਰੂ ਨੂੰ ਮੰਨਣ ਵਾਲਾ ਭੈ-ਅਦਬ ਤੋਂ ਬਾਹਰ ਹੋ ਕੇ ਕੋਝੀਆ ਹਰਕਤਾਂ ਨਹੀਂ ਕਰੇਗਾ, ਹੱਥੋਂ ਪਾਈ ਨਹੀਂ ਹੋਵੇਗਾ, ਵਿਰੋਧੀ ਵਿਚਾਰ ਰੱਖਣ ਵਾਲਿਆਂ ਦੀਆਂ ਪੱਗਾਂ ਨਹੀਂ ਲਾਹੇਗਾ, ਕਿਰਪਾਨਾ ਕੱਢ ਕੇ ਵੰਗਾਰੇਗਾ ਨਹੀਂ ਨਾ ਹੀ ਗੁਰੂ ਘਰ ਵਿੱਚ ਅਮਨ ਕਾਇਮ ਕਰਨ ਲਈ ਪੁਲੀਸ ਸੱਦੇਗਾ। ਪਰ ਇਹ ਸਭ ਕੁਝ ਸਾਡੇ ਗੁਰਦਵਾਰਿਆਂ ਵਿੱਚ ਹੋਇਆ ਹੈ, ਹੋ ਰਿਹਾ ਹੈ ਅਤੇ ਅੱਗੋਂ ਹੋ ਸਕਦਾ ਹੈ। ਹੁਣੇ ਹੁਣੇ ਕੁਝ ਮਨਮੁੱਖ ਭੁਲੜਾਂ ਨੇ ਕੋਝੀ ਹਰਕਤ ਕੀਤੀ ਹੈ, ਗੁਰੂ ਗ੍ਰੰਥ ਸਾਹਿਬ ਅਗਨ ਭੇਟ ਕਰਨ ਦੀ ਮੂਰਖਤਾ ਕੀਤੀ ਹੈ। ਇਹ ਬਹੁਤ ਨਿੰਦਨੀ ਹੈ। ਪਰ ਅਸੀਂ ਗੁਰੂ ਖਾਲਸਾ ਪੰਥ ਕਹਾਉਣ ਵਾਲੇ ਗੁਰੂ ਦਾ ਕਿੰਨਾ ਸਤਿਕਾਰ ਕਰਦੇ ਹਾਂ ? ਕਈ ਥਾਂਈ ਪ੍ਰਕਾਸ਼ ਕਰਕੇ ਗੁਰਦਵਾਰਾ ਸਾਹਿਬ ਖ਼ੁੱਲਾ ਛੱਡ ਜਾਂਦੇ ਹਾਂ, ਅੰਦਰ ਭਾਵੇਂ ਕੁੱਤੇ ਫਿਰਦੇ ਰਹਿਣ ? ਜੇ ਅਸੀਂ ਗੁਰੂ ਦੀ ਰਾਖ਼ੀ ਵਿੱਚ, ਸੇਵਾ ਵਿੱਚ, ਹਜ਼ੂਰੀ ਵਿੱਚ ਪਹਿਰਾ ਨਹੀਂ ਦੇ ਸਕਦੇ, ਤਾਂ ਅਸੀਂ ਕਾਹਦੇ ਗੁਰੂ ਦੇ ਸਿੱਖ ਹਾਂ। ਇਕ ਛੋਟੇ ਜਿਹੇ ਅਧਿਕਾਰੀ ਜਾਂ ਰਾਜਨੀਤਕ ਲੀਡਰ ਨਾਲ ਕਿੰਨੇ ਕਿੰਨੇ ਅੰਗ-ਰੱਖਿਅਕ ਤੁਰੇ ਫਿਰਦੇ ਹਨ। ਕੀ ਗੁਰੂ ਮਹਾਰਾਜ ਦੀ ਸੇਵਾ ਵਿੱਚ ਹਰ ਸਮੇਂ ਸੇਵਾਦਾਰ ਦਾ ਹੋਣਾ ਜ਼ਰੂਰੀ ਨਹੀਂ ? ਇਸ ਬਾਰੇ ਸੋਚਣਾ ਪਵੇਗਾ। ਹੋਰ ਹੋਰ ਗੁਰਦਵਾਰੇ ਉਸਾਰੀ ਜਾਣੇ ਮਾੜੀ ਗੱਲ ਨਹੀਂ ਪਰ ਉਨ੍ਹਾਂ ਦੀ ਸੇਵਾ ਸੰਭਾਲ ਨਾ ਕਰ ਸਕਣੀ ਬਹੁਤ ਮਾੜੀ ਗੱਲ ਹੈ।

4. ਗੁਰਦਵਾਰਿਆਂ ਦੀ ਨਿਘਰਦੀ, ਹਾਲਤ ਦਾ ਅਗਲਾ ਵਿਸ਼ੇਸ਼ ਕਾਰਨ ਹੈ, ਕਿ ਸਾਡੀ ਸਾਰੀ ਪ੍ਰਚਾਰ ਸ਼੍ਰੇਣੀ ਭਾਈ ਸਾਹਿਬਾਨ, ਕਥਾ ਵਾਚਕ, ਕੀਰਤਨ ਕਰਨ ਵਾਲੇ ਗ੍ਰੰਥੀ ਸਾਹਿਬਾਨ ਅਤੇ ਪਾਠੀ ਸਿੰਘ, ਸਭ ਧਰਮ ਪ੍ਰਚਾਰ ਨੂੰ ਇੱਕ ਧੰਦੇ ਵਜੋਂ ਪੇਸ਼ੇ (profession) ਵਜੋਂ ਧਾਰਨ ਕਰਦੇ ਹਨ, ਅੰਦਰੋ ਸਿੱਖੀ ਧਾਰਨ ਨਹੀਂ ਕਰਦੇ, ਸਿੱਖੀ ਨੂੰ ਕਮਾਉਂਦੇ ਨਹੀਂ, ਸਿਰਫ ਸੌਂਪੀ ਹੋਈ ਡਿਊਟੀ ਨੂੰ ਹੀ ਧੰਦਾ ਸਮਝਕੇ ਸਰੰਜਾਮ ਦਿੰਦੇ ਹਨ। ਇਸ ਸਾਰੀ ਕਿਰਿਆ ਲਈ ਉਨ੍ਹਾਂ ਨੂੰ ਇਵਜ਼ਾਨਾ ਮਿਲਦਾ ਹੈ। ਕੋਈ ਵੀ ਵਾਧੂ ਧਾਰਮਿਕ ਕਿਰਿਆ ਕਰਨੀ ਹੋਵੇ, ਉਸ ਲਈ ਉਹ ਪੈਸੇ ਮੰਗਦੇ ਹਨ। ਬਹੁਤ ਹਾਲਤਾਂ ਵਿੱਚ ਅਸੀਂ ਸਾਰੇ ਗੁਰੂ ਤੋਂ, ਗੁਰੂ ਦੀ ਸਿੱਖਿਆ ਤੋਂ ਉਲਟ ਚਲਦੇ ਹਾਂ। ਜਿਵੇਂ ਲੜਕੀ ਦੇ ਵਿਆਹ ਸਮੇਂ ਗੁਰਦਵਾਰੇ ਵਾਲੇ ਹਾਲ ਦਾ ਕਿਰਾਇਆ ਮੰਗਦੇ ਹਨ, ਰਾਗੀ ਸਿੰਘ, ਅਰਦਾਸ ਕਰਨ ਵਾਲਾ, ਲਾਵਾਂ ਪੜ੍ਹਨ ਵਾਲਾ ਸਭ ਭਾੜੇ ਦੀ ਝਾਤ ਰੱਖਦੇ ਹਨ ਪਰ ਗੁਰਮਤਿ ਅਨੁਸਾਰ -

ਲੈ ਭਾੜਿ ਕਰੇ ਵੀਆਹੁ ॥
ਕਢਿ ਕਾਗਲੁ ਦਸੇ ਰਾਹੁ ॥
ਸੁਣਿ ਵੇਖਹੁ ਲੋਕਾ ਏਹੁ ਵਿਡਾਣੁ ॥
ਮਨਿ ਅੰਧਾ ਨਾਉ ਸੁਜਾਣੁ । ਪੰਨਾ 471

ਇਸ ਕਿੱਤੇ ਵਿੱਚ ਚੰਗੀ ਆਮਦਨ ਵੇਖ ਕੇ ਕਈ ਯੂ ਪੀ ਦੇ ਭਈਏ ਵੀ ਸਿੱਖ ਬਾਣਾ ਪਹਿਨ ਕੇ ਚੰਗੀ ਕਮਾਈ ਕਰਨ ਲੱਗ ਪਏ ਹਨ। ਪੜ੍ਹੇ ਲਿਖੇ ਪ੍ਰੋਫੈਸਰ, ਵਿਦਵਾਨ ਵੀ ਗੁਰੂ ਮਹਾਰਾਜ ਦੇ ਉਪਦੇਸ਼ ਦੇਣ ਦੇ ਇਵਜ਼ ਵਿੱਚ ਗੁਰੂ ਦੀ ਬਖ਼ਸ਼ਸ਼ ਦੀ ਥਾਂ ਮਾਇਆ ਲੈ ਕੇ ਖੁਸ਼ ਹੁੰਦੇ ਹਨ। ਗੁਰੂ ਮਹਾਰਾਜ ਦਾ ਕਥਨ ਹੈ -

ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥ ਪੰਨਾ 140

ਪਰ ਅਸੀਂ ਪੜ੍ਹੇ ਲਿਖੇ ਇਨ੍ਹਾਂ ਤਿੰਨਾਂ ਔਗੁਣਾਂ ਨੂੰ ਧਾਰਨ ਕਰੀ ਬੈਠੇ ਹਾਂ। ਕਿਤੇ ਤਾਂ ਠਲ੍ਹ ਪਾਉਣੀ ਪਵੇਗੀ ? ਕਿਤੇ ਤਾਂ ਸਾਨੂੰ ਸੋਚਣਾ ਪਵੇਗਾ ਕਿ ਸਿੱਖ ਪ੍ਰਚਾਰ ਲਈ ਚੰਗਾ ਵਕਤਾ, ਚੰਗਾ ਕੀਰਤਨੀਆਂ, ਚੰਗਾ ਕਥਾ ਵਾਚਕ ਹੋਣ ਨਾਲੋਂ ਵੱਧ ਜਰੂਰੀ ਹੈ ਪ੍ਰਤੀਤ ਵਾਲਾ ਸਿੱਖ ਹੋਣਾ, ਨਾਮ ਬਾਣੀ ਦੇ ਅਨੁਭਵ ਵਾਲਾ ਕਥਾਕਾਰ, ਜਾਂ ਰਾਗੀ ਹੋਣਾ। ਇਸ ਸਮੇਂ ਸਭ ਤੋਂ ਵੱਡੀ ਘਾਟ ਹੈ ਉਚੇ ਸੁੱਚੇ ਕਿਰਦਾਰ ਵਾਲੇ, ਸੇਵਾ ਸਿਮਰਨ ਦੀ ਬਿਰਤੀ ਵਾਲੇ ਆਤਮ ਰਸੀਏ ਗੁਰਸਿੱਖਾਂ ਦੀ, ਭਾਵੇਂ ਉਨ੍ਹਾਂ ਦਾ ਪ੍ਰੋਫੈਸ਼ਨ ਪ੍ਰਚਾਰ ਹੋਵੇ, ਭਾਵੇਂ ਉਹ ਡਾਕਟਰ, ਟੀਚਰ, ਇੰਜਨੀਅਰ, ਵਪਾਰੀ ਜਾਂ ਵਕੀਲ ਹੋਣ। ਗੁਰੂ ਦੀ ਮੁਹਰ ਧਾਰਨ ਕਰਨ ਵਾਲਾ ਹਰ ਸਿੱਖ ਗੁਰੂ ਦਾ ਦੂਤ ਹੈ, ਪ੍ਰਚਾਰਕ ਹੈ। ਉਸ ਦਾ ਕਿਰਦਾਰ, ਵਰਤੋਂ ਵਿਹਾਰ ਹੀ ਸਿੱਖੀ ਦੀ ਸ਼ੋਭਾ ਹੈ ਜਾਂ ਸਿੱਖੀ ਦੀ ਬਦਨਾਮੀ ਹੈ।

5. ਗੁਰੂ ਕਿਤੇ ਜਾਂਦਾ ਨਹੀਂ ਸਦਾ ਸੰਗ ਸੰਗ ਰਹਿੰਦਾ ਹੈ 'ਗੁਰ ਮੇਰੇ ਸੰਗ ਸਦਾ ਹੈ ਨਾਲੇ' ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਬਚਨ ਦਿੱਤਾ ਹੈ ਕਿ ਜਦ ਤੱਕ ਖਾਲਸਾ ਨਿਆਰਾ ਰਹੇਗਾ, ਆਪਣੇ ਅਸੂਲਾਂ ਤੇ ਕਾਇਮ ਰਹੇਗਾ, ਗੁਰੂ ਉਨ੍ਹਾਂ ਦੀ ਪ੍ਰਤੀਤ ਕਰਦਾ ਰਹੇਗਾ। ਪ੍ਰਤੀਤ ਲਈ ਤਿੰਨ ਮੁਖ ਅਸੂਲ ਸਨ ਜਿਹੜੇ ਬ੍ਰਹਮਣਵਾਦੀ ਅਸੂਲਾਂ ਤੋਂ ਵਿਪਰੀਤ ਸਨ। ਪਹਿਲਾ ਵਰਣ ਆਸ਼ਰਮ ਨਹੀਂ ਮੰਨਣਾ, ਜਿਸ ਕਾਰਨ ਬ੍ਰਹਮਣ ਨੇ ਸਾਰੇ ਸਮਾਜ ਤੇ ਰਾਜ ਨੂੰ ਆਪਣੇ ਅਧੀਨ ਰੱਖਿਆ ਹੋਈਆ ਸੀ। ਦੂਜਾ ਬੁੱਤ ਪੂਜਾ ਨਹੀਂ ਕਰਨੀ। ਅੱਜ ਅਸੀਂ ਪੂਰੀ ਤਰ੍ਹਾਂ ਜਾਤਾਂ ਪਾਂਤਾਂ ਵਿੱਚ ਵੰਡੇ ਹੋਏ ਹਾਂ। ਮਜ਼ਬੀ ਸਿੱਖਾਂ ਦੇ, ਨੀਵੀਆਂ ਜਾਤਾਂ ਦੇ ਗੁਰਦਵਾਰੇ ਵੱਖਰੇ ਹਨ, ਰਾਮਗੜ੍ਹੀਆਂ ਦੇ ਗੁਰਦੁਵਾਰੇ ਵੱਖਰੇ ਹਨ। ਗੁਰੂ ਜੀ ਨੇ ਗੁਰਸਿੱਖ ਨੂੰ ਸਾਰੇ ਧਾਰਮਿਕ ਕਾਰਜ ਖੁਦ ਕਰਨ ਦੇ ਸੰਪੰਨ ਬਣਾਇਆ ਸੀ ਪਰ ਅੱਜ ਅਸੀਂ ਅਰਦਾਸ ਕਰਨੀ ਹੋਵੇ ਤਾਂ ਵੀ ਅਰਦਾਸੀਆ ਭਾਲਦੇ ਹਾਂ। ਅਖੰਡ ਪਾਠਾਂ ਦੀਆਂ ਲੜੀਆਂ, ਗੈਰਹਾਜ਼ਰੀਆਂ ਵਿੱਚ ਕੀਤੇ ਜਾਂਦੇ ਅਖੰਡ ਪਾਠ ਸਾਡੀ ਨਿਘਰੀ ਹਾਲਤ ਹੀ ਦਰਸਾ ਰਹੇ ਹਨ। ਅਸੀਂ ਗੁਰਬਾਣੀ ਪੜ੍ਹਨ, ਸੁਣਨ, ਵਿਚਰਾਨ ਅਤੇ ਜੀਉਣ ਦੀ ਥਾਂ ਗੁਰੂ ਗ੍ਰੰਥ ਸਾਹਿਬ ਨੂੰ ਵੀ ਬੁੱਤ ਦੀ ਤਰ੍ਹਾਂ ਪੂਜਣ ਲੱਗ ਪਏ ਹਾਂ। ਐਸੀ ਦਸ਼ਾ ਵਿੱਚ ਗੁਰੂ ਸਾਡੀ ਪ੍ਰਤੀਤ ਕਿਵੇਂ ਕਰ ਸਕਦਾ ਹੈ ?

(2.) ਸਾਡੀ ਸਭ ਤੋਂ ਸਤਿਕਾਰਤ ਤੇ ਅਧਿਕਾਰ ਸੰਪੰਨ ਸੰਸਥਾ ਅਕਾਲ ਤਖ਼ਤ ਹੈ ਜਿਸ ਤੋਂ ਜਾਰੀ ਕੀਤੇ ਗਏ ਹੁਕਮਨਾਮੇ ਨੂੰ ਹਰ ਗੁਰੂ ਦੇ ਸਿੱਖ ਨੂੰ ਮੰਨਣਾ ਅਵਸ਼ਕ ਹੁੰਦਾ ਹੈ। ਗੁਰੂ ਆਸ਼ੇ ਤੋਂ ਵਿਪਰੀਤ ਚੱਲਣ ਵਾਲਿਆਂ ਨੂੰ ਇਥੋਂ ਤਨਖਾਹ ਲਾਈ ਜਾਂਦੀ ਹੈ, ਹੁਕਮ ਤੋਂ ਉਲਟ ਚੱਲਣ ਵਾਲੇ ਨੂੰ ਪੰਥ ਵਿੱਚੋਂ ਛੇਕਿਆ ਜਾਂਦਾ ਹੈ। ਅਕਾਲ ਤਖਤ ਦਾ ਜਥੇਦਾਰ, ਦੂਜੇ ਤਖ਼ਤ ਸਾਹਿਬਾਨ ਦੇ ਜਥੇਦਾਰਾਂ ਦੀ ਸਲਾਹ ਨਾਲ ਬੜੇ ਅਹਿਮ ਹੁਕਮਨਾਮੇ ਜਾਰੀ ਕਰਦਾ ਹੈ ਜਿਨ੍ਹਾਂ ਨੂੰ ਸਾਰਾ ਪੰਥ ਪਰਵਾਨ ਕਰਦਾ ਹੈ। ਅਕਾਲ ਤਖਤ ਦੀ ਸਥਾਪਨਾ ਛੇਵੇਂ ਪਾਤਸ਼ਾਹ ਨੇ ਸਿੱਖ ਕੌਮ ਦੇ ਭਾਈਚਾਰਕ, ਸਮਾਜਕ ਅਤੇ ਧਾਰਮਿਕ ਰਾਜਨੀਤਕ ਮਸਲੇ ਨਜਿੱਠਣ ਲਈ ਕੀਤੀ ਸੀ। ਦੁਨਿਆਵੀ ਬਾਦਸ਼ਾਹੀਆਂ ਅਤੇ ਤਖਤ ਸਮੇਂ ਨਾਲ ਢਹਿ ਢੇਰੀ ਹੁੰਦੀ ਰਹੇ ਹਨ ਪਰ ਅਕਾਲ ਤਖਤ ਕਾਲ ਦੀ ਸੀਮਾ ਤੋਂ ਬਾਹਰ ਹੈ। ਗੁਰਬਾਣੀ ਵਿੱਚ ਪਰਮਾਤਮਾ ਨੂੰ ਸੁਲਤਾਨ, ਸੱਚਾ ਪਾਤਸ਼ਾਹ, ਸੱਚਾ ਸ਼ਾਹ ਆਦਿ ਸ਼ਬਦਾਂ ਨਾਲ ਵੀ ਸੰਬੋਧਨ ਕੀਤਾ ਗਿਆ ਹੈ ਅਤੇ ਇਹ ਵੀ ਕਿਹਾ ਹੈ ਕਿ ਉਹ ਸੱਚੇ ਤਖ਼ਤ ਤੇ ਬੈਠ ਕੇ ਸਦਾ 'ਸੱਚਾ ਨਿਆਂ' ਕਰਦਾ ਹੈ। ਗੁਰੂ ਸਾਹਿਬਾਨ ਨੂੰ ਵੀ ਸੱਚਾ ਪਾਤਸ਼ਾਹ ਕਹਿ ਕੇ ਸਬੋਧਨ ਕੀਤਾ ਜਾਂਦਾ ਰਿਹਾ ਹੈ। 1606 ਵਿੱਚ ਅਕਾਲ ਤਖਤ ਦੀ ਸਥਾਪਨਾ ਉਪਰੰਤ ਗੁਰੂ ਹਰਗੋਬਿੰਦ ਸਾਹਿਬ ਨੇ ਪਹਿਲਾ ਹੁਕਮਨਾਮਾ ਜਾਰੀ ਕੀਤਾ ਜਿਸ ਵਿੱਚ ਅਕਾਲ ਤਖਤ ਦੀ ਸਥਾਪਨਾ ਬਾਰੇ ਦਸ ਕੇ ਸਿੱਖਾਂ ਨੂੰ ਸ਼ਸ਼ਤਰ, ਘੋੜੇ ਆਦਿ ਭੇਟਾ ਕਰਨ ਲਈ ਕਿਹਾ ਗਿਆ। ਭਾਈ ਗੁਰਦਾਸ ਜੀ ਇਸ ਦੇ ਪਹਿਲੇ ਮੁੱਖੀ ਥਾਪੇ ਗਏ। ਭਾਵੇਂ ਸਮੇਂ ਨਾਲ ਚਾਰ ਹੋਰ ਤਖ਼ਤ ਸਾਹਿਬਾਨ ਹੋਂਦ ਵਿੱਚ ਆਏ ਪਰ

ਅਕਾਲ ਤਖ਼ਤ ਦੀ ਮਾਨਤਾ ਤੇ ਮਹਾਨਤਾ ਸਿਰਮੌਰ ਰਹੀ ਹੈ। ਇਥੇ ਹੀ ਭੀੜ ਦੇ ਸਮੇਂ ਸਰਬਤ ਖਾਲਸਾ ਜੁੜਦਾ ਰਿਹਾ ਹੈ ਅਤੇ ਅਹਿਮ ਫੈਸਲੇ ਕਰਕੇ ਹੁਕਮਨਾਮੇ ਜਾਰੀ ਕਰਦਾ ਰਿਹਾ ਹੈ। ਇਥੋਂ ਹੀ ਅਕਾਲੀ ਫੂਲਾ ਸਿੰਘ ਵਲੋਂ ਜਾਰੀ ਕੀਤੇ ਹੁਕਮਨਾਮੇ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਕਬੂਲ ਕੀਤਾ ਪਰ ਕੁਝ ਸਮੇਂ ਤੋਂ ਅਕਾਲ ਤਖਤ ਸਾਹਿਬ ਦੇ ਜਥੇਦਾਰ ਦੀ ਨਿਯੁਕਤੀ ਅਤੇ ਜਾਰੀ ਕੀਤੇ ਗਏ ਹੁਕਮਨਾਮੇ ਵਿਵਾਦ ਅਤੇ ਚਰਚਾ ਦਾ ਵਿਸ਼ਾ ਬਣੇ ਹਨ। ਕਾਰਨ ਮੁੱਖ ਤੌਰ ਤੇ ਉਹ ਹੀ ਹਨ ਜਿਨ੍ਹਾਂ ਦੀ ਪਹਿਲਾਂ ਵਿਚਾਰ ਕੀਤੀ ਗਈ ਹੈ। ਵਿਚਾਰਨ ਯੋਗ ਮਸਲੇ ਇਹ ਹਨ :-

1. ਅਕਾਲ ਤਖ਼ਤ ਦੇ ਜਥੇਦਾਰ ਦੀ ਸਰਵਉਚਤਾ ਤੇ ਅਧਿਕਾਰ-ਸੰਪਨਤਾ ਨੂੰ ਦੇਸ਼ ਪ੍ਰਦੇਸ਼ ਵਿੱਚ ਸਥਿਤ ਸਾਰੀ ਸਿੱਖ ਕੌਮ ਪ੍ਰਵਾਨ ਕਰੇ। ਐਸੀ ਪਰਵਾਨਗੀ ਲਈ ਹਰ ਗੁਰੂ ਅਸਥਾਨ ਹਰ ਸੰਸਥਾ ਮਤਾ ਪਾਸ ਕਰਕੇ ਇਸ ਨੂੰ ਦ੍ਰਿੜ ਕਰੇ।
2. ਅਕਾਲ ਤਖਤ ਸਾਹਿਬ ਦੇ ਜਥੇਦਾਰ ਦੀ ਨਿਯੁਕਤੀ ਦਾ ਨਵਾਂ ਢੰਗ ਲਭਣਾ ਚਾਹੀਦਾ ਹੈ। ਮੌਜੂਦਾ ਸ਼੍ਰੋਮਣੀ ਗੁਰਦੁਵਾਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਅਤੇ ਪ੍ਰਧਾਨ ਚੋਣਾਂ ਰਾਹੀਂ ਮੈਂਬਰ ਬਣਦੇ ਹਨ, ਉਹ ਧਾਰਮਿਕ ਘੱਟ ਹੁੰਦੇ ਹਨ, ਰਾਜਨੀਤਕ ਵਧੇਰੇ। ਜਥੇਦਾਰ ਦੀ ਨਿਯੁਕਤੀ ਸਮੇਂ ਸ਼ਖਸੀ ਗੁਣ ਧਰਮ ਸਪੰਨਤਾ, ਵਿਦਵਤਾ, ਆਤਮ-ਦ੍ਰਿਸ਼ਟਤਾ ਨੂੰ ਮੁੱਖ ਨਹੀਂ ਰੱਖਿਆ ਜਾਂਦਾ ਸਗੋਂ ਆਪਣੇ ਨਿੱਜੀ ਹਿੱਤਾਂ ਦੀ ਪੂਰਤੀ ਹਿੱਤ ਨਿਸ਼ਾਨ ਦੇਹੀ ਕਰਕੇ ਨਿਯੁਕਤੀ ਕੀਤੀ ਜਾਂਦੀ ਹੈ ਅਤੇ ਆਪਣੇ ਗੁੱਟ ਨੂੰ ਵਧੇਰੇ ਸ਼ਕਤੀਸ਼ਾਲੀ ਕਰਨ ਹਿੱਤ ਹੁਕਮਨਾਮੇ ਜਾਰੀ ਕਰਨ ਲਈ ਜਥੇਦਾਰ ਸਾਹਿਬ ਤੇ ਦਬਾਅ ਪਾਇਆ ਜਾਂਦਾ ਹੈ। ਐਸੇ ਹਾਲਤਾਂ ਵਿੱਚ ਸਿੱਖ ਪੰਥ ਦਾ ਸਿਰਮੌਰ ਜਥੇਦਾਰ ਅਜੀਬ ਦਸ਼ਾ ਵਿੱਚ ਫਸ ਜਾਂਦਾ ਹੈ। ਸੱਚੀ ਸੁੱਚੀ ਬਿਰਤੀ ਵਾਲੇ ਸਿੱਖ ਪੰਥ ਦੇ ਸਿਰ ਕੱਢ ਵਿਦਵਾਨਾਂ ਨੂੰ, ਇਸ ਨਿਯੁਕਤੀ ਨੂੰ ਕਿਵੇਂ ਕੀਤਾ ਜਾਵੇ ? ਇਸ ਮਾਮਲੇ ਤੇ ਗੰਭੀਰ ਵੀਚਾਰ ਕਰਨ ਦੀ ਲੋੜ ਹੈ। ਵਿਦਵਾਨ ਗੁਰਸਿੱਖਾਂ, ਪ੍ਰਿੰਸੀਪਲਾਂ, ਹਾਈਕੋਰਟ, ਸੁਪਰੀਮ ਕੋਰਟ ਦੇ ਸਿੱਖ ਜੱਜ ਸਾਹਿਬਾਨ ਅਤੇ ਹੋਰ ਅਦਾਰਿਆਂ ਤੋਂ ਨਿਸ਼ਾਨਦੇਹੀ ਕਰਕੇ ਇੱਕ ਐਸਾ ਅਲੈਕਟੋਰਲ ਕਾਲਜ ਬਣਾਇਆ ਜਾਵੇ ਜੋ ਹਰ ਪੱਖੋਂ ਕਾਬਲ ਤੇ ਵਧੀਆ ਗੁਰਸਿੱਖਾਂ ਦੀ ਚੋਣ ਕਰੇ ਅਤੇ ਓਨ੍ਹਾਂ ਵਿੱਚੋਂ ਪ੍ਰਮੁੱਖ ਇਕ ਨੂੰ ਬੇਨਤੀ ਕਰਕੇ ਇਸ ਮਹਾਨ ਪੱਦ ਤੇ ਸੁਸ਼ੋਭਤ ਕਰੇ। ਪਰ ਇਹ ਕਿਵੇਂ ਸੰਭਵ ਹੋਵੇ, ਸਿਖ ਪੰਥ ਨੂੰ ਵਿਚਾਰਨਾ ਚਾਹੀਦਾ ਹੈ।
3. ਇਕ ਵਾਰੀ ਨਿਯੁਕਤੀ ਹੋਣ ਪਿਛੋਂ ਅਕਾਲ ਤਖਤ ਦਾ ਜਥੇਦਾਰ ਕਿਸੇ ਵੀ ਦੁਨਿਆਵੀ ਸੰਸਥਾ, ਸ਼੍ਰੋਮਣੀ ਕਮੇਟੀ, ਆਦਿ ਦੇ ਅਧੀਨ ਨਾ ਹੋਵੇ। ਉਸ ਦੀਆਂ ਸੰਸਾਰਕ ਲੋੜਾਂ ਦਾ ਐਸਾ ਪ੍ਰਬੰਧ ਹੋਵੇ ਜੋ ਉਸ ਦੇ ਵਕਾਰ ਨੂੰ ਕਾਇਮ ਰੱਖੇ। ਉਸ ਦੀ ਨਿਯੁਕਤੀ ਦਾ ਸਮਾਂ ਵੀ ਮਿਥਿਆ ਜਾਵੇ।
4. ਜਥੇਦਾਰ ਸਾਹਿਬ ਨੂੰ ਹੁਕਮਨਾਮੇ ਸਲਾਹਕਾਰ ਕਮੇਟੀ ਨਾਲ ਬੜੀ ਗੰਭੀਰ ਵਿਚਾਰ ਪਿਛੋਂ ਜਾਰੀ ਕਰਨੇ ਚਾਹੀਦੇ ਹਨ। ਜਿਨ੍ਹਾਂ ਧਿਰਾਂ ਨਾਲ ਇਹ ਹੁਕਮਨਾਮੇ ਸਬੰਧਿਤ ਹੋਣ, ਉਨ੍ਹਾਂ ਦੇ ਵਿਚਾਰ ਵੀ ਹੁਕਮਨਾਮਾ ਜਾਰੀ ਕਰਨ ਤੋਂ ਪਹਿਲਾਂ ਹੀ ਸੁਣ ਲੈਣੇ ਚਾਹੀਦੇ ਹਨ ਤਾਂ ਕਿ ਬਾਅਦ ਵਿੱਚ ਆਪਸੀ ਮੱਤਭੇਦ ਘੱਟ ਤੋਂ ਘੱਟ ਹੋਵੇ।

ੲ। ਗੁਰੂ ਮਹਾਰਾਜ ਜੀ ਦੀਆਂ ਸ਼ਤਾਬਦੀਆਂ ਦੇ ਪ੍ਰਸੰਗ ਵਿੱਚ ਕੁਝ ਹੋਰ ਪ੍ਰਮੁੱਖ ਸਿੱਖ ਸੰਸਥਾਵਾਂ ਹੋਂਦ ਵਿੱਚ ਆਈਆਂ ਜਿਵੇਂ ਗੁਰੂ ਨਾਨਕ ਫਾਊਂਡਰੇਸ਼ਨ ਅਤੇ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਆਦਿ। ਪਰ ਸਿੱਖ ਕਿਰਦਾਰ ਦੀ ਘਾਟ ਨੇ ਇਨ੍ਹਾਂ ਅਦਾਰਿਆਂ ਨੂੰ ਵੀ ਨਿੱਜੀ, ਵਿਅਕਤੀਗਤ ਅਦਾਰੇ ਬਣਾ ਦਿੱਤਾ ਹੈ। ਇਨ੍ਹਾਂ ਸੰਸਥਾਵਾਂ ਤੇ ਕਾਬਜ਼ ਧੜਿਆਂ ਨੇ ਇਨ੍ਹਾਂ ਨੂੰ ਸਿੱਖ ਪੰਥ ਦੀ ਬਿਹਤਰੀ ਲਈ ਘੱਟ ਅਤੇ ਨਿਜੀ ਕਾਰਜਾਂ ਲਈ ਵਧੇਰੇ ਵਰਤਿਆ ਹੈ

। ਇਹ ਸੰਸਥਾਵਾਂ ਕਿਸੇ ਨੂੰ ਜਵਾਬ ਦੇਹ ਨਹੀਂ ਕਿ ਪੰਥ ਵਲੋਂ ਸਥਾਪਤ ਇਹ ਸੰਸਥਾਵਾਂ ਸਿੱਖ ਕੌਮ ਲਈ ਕੀ ਕਰ ਰਹੀਆਂ ਹਨ ? ਇਨ੍ਹਾਂ ਦਾ ਭਵਿੱਖ ਕੀ ਹੋਵੇਗਾ, ਰੱਬ ਹੀ ਜਾਣਦਾ ਹੈ।

ਸੰਖੇਪ ਵਿੱਚ ਇਹ ਬੇਨਤੀ ਕਰਨੀ ਚਾਹਾਂਗਾ ਕਿ ਗੁਰਦਵਾਰਿਆਂ ਦੀ ਸੰਭਾਲ, ਸ਼ੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਸਮੂਹ ਗੁਰਦਵਾਰਾ ਪੰਬ੍ਧਕ ਕਮੇਟੀਆਂ ਅਤੇ ਧਾਰਮਿਕ ਸੰਸਥਾਵਾਂ ਅਤੇ ਸਿੱਖ ਵਿਦਿਅਕ ਸੰਸਥਾਵਾਂ ਧਰਮੀ ਬੰਦਿਆਂ ਨੂੰ ਸੌਂਪਣੀਆਂ ਚਾਹੀਦੀਆਂ ਹਨ, ਧਰਮ ਪ੍ਰਚਾਰ ਕਰਨ ਵਾਲੇ ਸਮੂਹ ਰਾਗੀ, ਗ੍ਰੰਥੀ ਕਥਾਕਾਰ, ਲੈਕਚਰਾਰ ਨਾਮ-ਸਿਮਰਨ ਨਾਲ ਜੁੜੇ ਹੋਏ ਸੱਚੇ ਸੁੱਚੇ ਗੁਰਸਿੱਖ ਹੋਣੇ ਚਾਹੀਦੇ ਹਨ ਜਿਨ੍ਹਾਂ ਦੀ ਕਥਨੀ ਅਤੇ ਕਰਨੀ ਇੱਕ ਹੋਵੇ, ਜੋ ਰਾਜਨੀਤੀ ਨੂੰ ਧਾਰਮਿਕ ਸੰਸਥਾਵਾਂ ਤੋਂ ਦੂਰ ਰੱਖਣ ਅਤੇ ਕੇਵਲ ਗੁਰੂ ਦੇ ਸੰਦੇਸ਼ ਨੂੰ ਹੀ ਅਪਨਾਉਣ, ਪਰਚਾਰਨ ਅਤੇ ਇਸਦਾ ਪਰਸਾਰ ਕਰਨ। ਇਸ ਇੰਸਟੀਚਿਊਟ ਪ੍ਰਤੀ ਬੇਨਤੀ ਹੈ ਕਿ ਸਿੱਖ ਪ੍ਰਬੰਧ, ਪ੍ਰਚਾਰ ਅਤੇ ਪ੍ਰਸਾਰ ਵਿੱਚ ਲੱਗੇ ਹੋਏ ਅਤੇ ਰੁੱਚੀ ਰੱਖਣ ਵਾਲਿਆਂ ਲਈ 7 ਦਿਨ, 14 ਦਿਨ ਅਤੇ ਇੱਕ ਮਹੀਨੇ ਦੇ Orientation Courses ਜਾਰੀ ਕਰਨ ਤਾਂ ਕਿ ਇਨ੍ਹਾਂ ਸਭਨਾ ਨੂੰ ਸੇਧ ਦਿੱਤੀ ਜਾ ਸਕੇ ਅਤੇ ਇਸ ਪਾਸੇ ਕੋਈ ਅਮਲੀ ਕਦਮ ਚੁਕਿਆ ਜਾਵੇ। ਜੇ ਨੌਜਵਾਨ ਨੂੰ ਗੁਰਮਤਿ, ਗੁਰਬਾਣੀ ਅਤੇ ਇਤਿਹਾਸ ਨਾਲ ਜੋੜਨ ਦਾ ਕੋਈ ਉਪਰਾਲਾ ਹੋ ਜਾਵੇ ਤਾਂ ਕਾਫੀ ਮਸਲਾ ਹੱਲ ਹੋ ਸਕਦਾ ਹੈ ਕਿਉਂਕਿ ਨੌਜਵਾਨ ਹੀ ਕਿਸੇ ਕੌਮ ਦਾ ਭਵਿੱਖ ਹੁੰਦੇ ਹਨ। ਗੁਰੂ ਜੀ ਨੇ ਸਿੱਖ ਨੂੰ ਸੰਤ-ਸਿਪਾਹੀ ਦਾ ਲਕਸ਼ ਬਖ਼ਸ਼ਿਆ ਸੀ ਪਰ ਅਸੀਂ ਸੰਤ-ਗੀਰੀ ਭੁਲਾ ਦਿੱਤੀ ਹੈ। ਨਾਮ-ਸਿਮਰਨ, ਗੁਰਬਾਣੀ ਦਾ ਪਠਨ-ਪਾਠਨ ਕਰਨ ਵਾਲੇ ਅਤੇ ਗੁਰਬਾਣੀ ਅਨੁਸਾਰ ਸੱਚਾ ਸੁੱਚਾ ਜੀਵਨ ਜੀਉਣ ਵਾਲੇ ਗੁਰਸਿੱਖ ਹੀ ਸੰਤ-ਸਿਪਾਹੀ ਕਹਾ ਸਕਦੇ ਹਨ। ਲੋੜ ਹੈ ਐਸੇ ਉਪਰਾਲੇ ਦੀ ਜਿਸ ਰਾਹੀਂ ਨੌਜਵਾਨਾਂ ਨੂੰ ਕਿਸੇ ਤਰ੍ਹਾਂ ਗੁਰਬਾਣੀ ਅਤੇ ਗੁਰੂ ਇਤਿਹਾਸ ਨਾਲ ਜੋੜ ਸਕੀਏ, ਤਾਂਕਿ ਉਹ ਸਿੱਖੀ ਵਿੱਚ ਨਵਾਂ ਇਨਕਲਾਬ ਲਿਆਉਣ ਅਤੇ ਸਿੱਖ ਕੌਮ ਦਾ ਵਕਾਰ ਮੁੜ ਬਹਾਲ ਹੋਵੇ।

¤